



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

November 1999

The proceeds of this book will be allocated to the poor and needy.
ਇਸ ਕਿਤਾਬ ਦੀ ਆਮਦਨ ਗਰੀਬਾਂ ਅਤੇ ਲੋੜਵੰਦਾਂ ਨੂੰ ਜਾਵੇਗੀ।

Price : Rs. 250
UK Sterling £ 10

Writer & Publisher : Harjinder Singh Kanwal
20 Trewint Close
Exhall,
Coventry. CV7 9FG
U.K.
Phone : 02476-319483

Sponsored by : Davinder Singh Dhouper

Printer : Swami Printers, Haibowal Kalan
Ludhiana-141001 India
Tel. 091-161-470633, 472564

ਸਮਰਪਿਤ

੮੦ਵੇਂ ਪ੍ਰਕਾਸ਼ ਤੇ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੂੰ

ਜਿਨ੍ਹਾਂ ਦੀਆਂ

[redacted]

ਨੇ ਨਾਮਧਾਰੀ ਸੰਪਰਦਾ ਨੂੰ

ਰੂਹਾਨੀਯਤ, ਅਲੌਕਿਕ ਅਤੇ ਪ੍ਰਮਾਰਥਿਕ

ਬਖਸ਼ਿਸ਼ਾਂ ਨਾਲ

੪੦ ਸਾਲ ਬਾਬਾ ਜੀ ਦੇ ਰੂਪ ਵਿਚ

ਅਤੇ

੪੦ ਸਾਲ ਸਤਿਗੁਰੂ ਜੀ ਦੇ ਰੂਪ ਵਿਚ

ਪ੍ਰਕਾਸ਼ਮਾਨ ਰਖਿਆ ਹੈ

ਸਾਡੀ ਨਿਮਰਤਾ ਸਹਿਤ ਅਰਦਾਸ

ਹੈ ਕਿ ਸਤਿਗੁਰੂ ਜੀ ਅਨੰਤਕਾਲ ਤਕ

ਸਾਡੀ ਰਹਿਨੁਮਾਈ ਕਰਦੇ ਰਹਿਣ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ "ਬਿਅੰਤ ਪਾਤਸ਼ਾਹ"

ਜੀ ਦੇ

੮੦ ਸਾਲਾ ਪ੍ਰਕਾਸ਼ ਨਵੰਬਰ ੧੯੯੯

ਤੇ

# " ਬਿਅੰਤ ਰਿਸ਼ਮਾਂ "

ਦੀ ਸ਼ਰਧਾ ਭੇਟ

ਵਲੋਂ

ਸ੍ਰੀ ਸਤਿਗੁਰੂ ਜੀ ਦੇ ਅਨਿੰਨ ਸੇਵਕ

**'ਦਵਿੰਦਰ ਸਿੰਘ ਧੁਫੜ'**

ਅਤੇ

ਸਮੂਹ ਨਾਮਧਾਰੀ ਜਗਤ

ਦਾਸ ਹਰਜਿੰਦਰ ਸਿੰਘ ਕੰਵਲ

# " Beant Rishma "

*A collection of 80 photographs of 80 divine messages of*

His Holiness Sri Satguru Jagjit Singh Ji Maharaj

"Beant Patshah"

Dedicated
on his 80th
Birth Anniversary, November 1999

This humble effort
made possible by
Sri Satguru Ji's Grace & Blessings
on His devout servant

Davinder Singh Dhouper

and the entire
Namdhari World

Harjinder Singh Kanwal

*ਸਿੱਖ ਲਈ ਇਹ ਹੁਕਮ ਹੈ ਕਿ ਜਿਹੜਾ ਕੰਮ*
*ਕਰਨੈ, ਓਹ ਅਰਦਾਸ ਕਰਕੇ ਕਰਨੈਂ*
*ਤੁਰਨੈਂ ਕਿਸੇ ਪਾਸੇ! ਅਰਦਾਸ ਕਰਕੇ ਤੁਰੋ।*
*ਕੋਈ ਵਿਘਨ ਜਿਹੜੇ ਤੁਹਾਡੇ ਲਈ ਆਉਣੇ ਨੇ,*
*ਉਹ ਬਿਲਕੁਲ ਸਾਫ ਹੋਣਗੇ। ਕੋਈ ਵੀ ਕੰਮ ਸ਼ੁਰੂ*
*ਕਰਨ ਤੋਂ ਪਹਿਲਾਂ ਸਵੇਰੇ ਅਰਦਾਸ ਕਰੋ।*
*ਇਸ ਤਰ੍ਹਾਂ ਈ ਰਾਤ ਨੂੰ ਸੌਣ ਲਗੇ ਵੀ*
*ਕੀਰਤਨ ਸੋਹਿਲਾ ਪੜ੍ਹ ਕੇ ਸੌਵੋਂ।*
*ਅਰਦਾਸ ਕਰੋ ਕਿ ਸਾਨੂੰ ਸਤਿਗੁਰੂ ਸੱਚੇ ਪਾਤਸ਼ਾਹ*
*ਦੇ ਦਰਸ਼ਨ ਹੋਣ,*
*ਸਿਨਮਿਆਂ ਦੀਆਂ ਤਸਵੀਰਾਂ ਦੇ ਦਰਸ਼ਨ ਨਾ ਹੋਣ।*

*It is the prime duty of every Sikh to pray*
*to the Almighty every morning and*
*whenever embarking on any mission.*
*A Sikh should wash his feet before going*
*to bed and recite 'Keertan Sohila',*
*ending with 'Ardaas'*
*so that he dreams about Satguru ji,*
*and not film actors.*

ਬਿਆਨੇ ਕਮਾਲਾਸਤ ਅਜ਼
ਤਕਰੀਰ-ਓ-ਤਹਿਰੀਰ ਮੁਸਤਗਨੀ

(ਉਸ ਦੇ ਕਮਾਲਾਂ ਦਾ ਬਿਆਨ, ਬੋਲਣ ਤੇ ਲਿਖਣ ਤੋਂ ਬਾਹਰ ਹੈ)

His Genius is beyond the narration
of mortal intellect



ਭਗਤ ਬਣਨਾ ਬੜਾ ਔਖਾ ਹੈ। ਸਤਿਗੁਰ ਦੇ
ਹੁਕਮ ਵਿਚ ਰਹਿ ਕੇ ਭਗਤੀ ਕਰਨੀ ਹੋਰ ਵੀ ਔਖੀ
ਹੈ ਜਿੰਨਾ ਚਿਰ ਸਤਿਗੁਰੂ ਰਾਮ ਸਿੰਘ ਦਾ ਹੁਕਮ
ਨਹੀਂ ਮੰਨਦੇ ਸਾਡੀ ਗਤੀ ਨਹੀਂ ਹੁੰਦੀ।
ਲੜਾਈ ਝਗੜਿਆਂ ਵਿਚ ਫਸੇ ਰਹਿੰਦੇ ਹਾਂ।
ਸਤਿਗੁਰੂ ਨੂੰ ਸਿੱਖ ਉਹ ਚੰਗਾ ਲਗਦਾ ਹੈ ਜੋ ਸਾਸ
ਗਿਰਾਸ ਸਮੇਂ ਵੀ ਨਾਮ ਦਾ ਜਾਪ ਕਰਦਾ ਹੈ ਜਿਵੇਂ :-

'ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ।'

*It is very diffiuclt to become a disciple (Bhagat) and conform to the teachings of the Satguru. Until we embrace the holy teachings of Satguru Ram Singh Ji, we will never obtain salvation. The Guru likes the Sikh who prays with every breath he takes, i.e.:-*

*'jō säis igräis itheäeā mārā hir hir*
*sō güriskhü gürū min bhävai'*



ਪੂਜਯ ਸ੍ਰੀ ਮਾਤਾ ਚੰਦ ਕੌਰ ਜੀ, ਸ੍ਰੀ ਸਤਿਗੁਰੂ ਜੀ ਦੇ ਜੀਵਨ ਸਾਥੀ

Respectfully revered Sri Mata Chand Kaur Ji, Sri Satguru Ji's life companion

ਇਸ ਵੇਲੇ ਸੰਸਾਰ ਤੇ ਪੈਸਿਆਂ ਦੀ ਦੌੜ
ਸਾਡੇ ਲਈ ਬਹੁਤ ਲਗੀ ਹੋਈ ਹੈ। ਸਭ ਕੁਝ
ਛਡ ਕੇ ਪੈਸੇ ਕਮਾਉਣ ਤੇ ਲਗੇ ਹੋਏ ਹਾਂ।
ਪੈਸੇ ਕਮਾਉਣ ਵਾਸਤੇ ਕੋਈ ਆਪਣਾ ਧਰਮ
ਨਹੀਂ ਰਖਦਾ। ਪਰ ਇਹ ਪੈਸਾ ਜਿਹੜਾ
ਜਰਮਨੀ ਦਾ ਮਾਰਕ ਹੈ ਇਹ ਵਲੈਤ ਵਿਚ ਕੰਮ
ਨਹੀਂ ਆਉਂਦਾ। ਵਲਾਇਤ ਦਾ ਪੌਂਡ ਰੂਸ
ਵਿਚ ਕੰਮ ਨਹੀਂ ਆਉਂਦਾ ਇਹ ਆਪਣੇ
ਆਪਣੇ ਦੇਸ਼ਾਂ ਦੇ ਸਿੱਕੇ ਨੇ। ਜਦੋਂ ਇਸ ਸੰਸਾਰ.
ਤੋਂ ਚਲੇ ਜਾਣਾ ਹੈ ਇਹ ਸਿੱਕੇ ਕਿਸੇ ਕੰਮ
ਨਹੀਂ ਆਉਣੇ, ਬਗੈਰ ਰਾਮ ਦੇ ਨਾਮ ਦੇ। ਸਤਿਗੁਰੂ ਜੀ
ਦੀ ਆਗਿਆ 'ਚ ਰਹਿਕੇ ਨਾਮ ਜਪਣ ਤੋਂ
ਬਿਨਾਂ ਉਥੇ ਜਾ ਕੇ ਕੋਈ ਚੀਜ਼
ਕੰਮ ਨਹੀਂ ਆਉਂਦੀ।

*We are rushing after wealth all
the time. The German mark is not
legal tender in England. So is the pound
not legal tender in Russia. The Russian
Rouble is not legal tender in America.
Similarly, nothing else will be of any
relevance when we die. Only the
'name' bestowed by the Satguru will be
our true companion
and savior in the end.*



ਸ੍ਰੀ ਬੇਅੰਤ ਜੀ ਦੀ ਪਹਿਲੀ ਸ਼ਾਦੀ 21 ਮਾਰਚ 1944 ਬੀਬੀ ਰਾਜਿੰਦਰ ਕੌਰ ਜੀ ਨਾਲ (ਜਿਹਨਾਂ ਦਾ ਦਿਹਾਂਤ 17 ਮਹੀਨਿਆਂ ਬਾਦ ਹੋ ਗਿਆ)

21st March 1944 Sri Beant Jis first marriage to Bibi Rajinder Kaur (died 17 months later)

*ਸਿੱਖ ਗੁਰੂ ਨਾਲ ਸੋਭਾ ਪਾਉਂਦਾ ਹੈ।
ਜਿਵੇਂ ਪਤੀ ਬਿਨਾਂ ਇਸਤਰੀ ਸੋਭਾ ਨਹੀਂ
ਪਾਉਂਦੀ, ਸਿੱਖ ਵੀ ਔਰਤ ਵਾਂਗ ਗੁਰੂ ਕਾ ਦਾਸ
ਬਣ ਕੇ ਰਹੇ।*

*The grace of a Sikh is his attachment
to his Satguru. Just as a wife is
not complete without her husband, similarly a Sikh is
incomplete without his Guru. He should remain faithful
like a slave to his Master.*



ਸਤਿਗੁਰੂ ਜੀ ਦਾ ਚਰਨ ਸੇਵਕ ਦਵਿੰਦਰ ਸਿੰਘ ਧੁਫੜ
Sri Satguru Ji's devoted servant Davinder Singh Dhouper

*ਸਤਿਗੁਰਾਂ ਦੇ ਚਰਨਾਂ 'ਚ ਅਰਦਾਸ ਕਰੋ*
*ਕਿ ਅਸੀਂ ਸਤਿਗੁਰੂ ਦੀ ਮੱਤ ਅਨੁਸਾਰ ਚਲ ਸਕੀਏ*
*ਅਸੀਂ ਸਤਿਗੁਰਾਂ ਦੇ ਬਣ ਸਕੀਏ।*

*Pay obeisance to Satguru Ji and pray*
*that we adhere to His teachings and become*
*His favourite disciples.*

*ਜਿਹਨੇ ਇਹ ਆਖਣੈ ਕਿ ਮੈਂ ਏਨੇ*
*ਰੁਪੱਈਏ ਮੱਥਾ ਟੇਕੇ ਸੀ। ਮੈਂ ਏਨੇ ਹੋਲੇ*
*ਕਰਾਏ, ਮੈਂ ਏਨੇ ਮੇਲੇ ਕਰਾਏ, ਉਹ ਉਹਨਾਂ*
*ਵਿਚ ਆ ਜਾਂਦੇ ਨੇ ਜਿਹਨਾਂ ਨੂੰ ਆਖਿਆ*
*ਜਾਂਦੈ ਕਿ :*
*'ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੇ ਗੁਮਾਨੁ।*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ।'*

*ਜਿਸ ਤਰ੍ਹਾਂ ਹਾਥੀ ਦਾ ਇਸ਼ਨਾਨ। ਹਾਥੀ ਦਾ*
*ਇਸ਼ਨਾਨ ਕੀ ਹੈ ? ਬੰਦੇ ਜਿਸ ਵੇਲੇ ਇਸ਼ਨਾਨ*
*ਕਰਦੇ ਨੇ ਮਿੱਟੀ ਜਿਹੜੀ ਉਹਨਾਂ ਨੂੰ ਲੱਗੀ ਹੁੰਦੀ ਹੈ*
*ਇਸ਼ਨਾਨ ਕਰਕੇ ਉਹ ਮਿੱਟੀ ਲਾਹ ਦੇਂਦੇ ਨੇ।*
*ਪਰ ਹਾਥੀ ਦਾ ਕੰਮ ਇਹ ਹੈ ਉਹਦੇ ਤੇ ਪਾਣੀ*
*ਪਾਇਆਂ ਨਹੀਂ ਲਹਿੰਦੀ, ਜਿਸ ਵੇਲੇ ਪਾਣੀ ਪਾਓ*
*ਓਸ ਤੇ ਉਹ ਉਤੇ ਹੀ ਮਿੱਟੀ ਸੁਟੇਗਾ। ਇਸ ਤਰ੍ਹਾਂ*
*ਦੀ ਬਾਤ ਹੋ ਜਾਂਦੀ ਹੈ ਜ਼ਿੰਦਗੀ ਵਿਚ ਬੰਦੇ ਦੀ,*
*ਲਾਂਹਦਿਆਂ ਲਾਂਹਦਿਆਂ ਮਿੱਟੀ ਹੋਰ ਜੰਮ ਜਾਂਦੀ ਹੈ।*

*Human beings with false ego are like*
*elephants,*
*who after having cleansed in*
*water, throw dust on themselves, i.e.:-*

*'ṯērth brṯ aru ḏhān kir mn mai ḏhrā gumānu ।*
*nānk inhfl jāṯ ṯih ijau kuncẖr isnānu ।'*

ਸਾਡਾ ਨਾਮ ਨਾਮਧਾਰੀ ਹੈ ਪਰ ਆਪਣੇ
ਮਨ ਨਾਲ ਸੋਚ ਕੇ ਵੇਖੋ ਕਿ ਅਸੀਂ ਨਾਮ
ਕਿੰਨਾ ਕੁ ਜਪਦੇ ਹਾਂ। ਇਹ ਠੀਕ ਹੈ ਕਿ
ਲੋਕਾਂ ਨਾਲੋਂ ਸਾਡਾ ਬੜਾ ਫਰਕ ਏ, ਇਹ
ਕਿਰਪਾ ਸਤਿਗੁਰਾਂ ਦੀ ਏ ਜਿਹੜਾ ਜਪ-
ਪ੍ਰਯੋਗ ਅਸੀਂ ਚਾਲੀ ਦਿਨ ਕਰਦੇ ਹਾਂ ਸਤਿਗੁਰਾਂ
ਦੀ ਕਿਰਪਾ ਨਾਲ ਉਹ ਸਾਰਾ ਸਾਲ ਸ੍ਰੀ
ਭੈਣੀ ਸਾਹਿਬ ਚਲਦੇ, ਕੁਝ ਪਿੰਡਾਂ ਵਿਚ
ਵੀ। ਇਸ ਤੋਂ ਇਲਾਵਾ ਪੱਛਮੀ ਦੇਸ਼ਾਂ ਵਿਚ
ਵੀ ਇਹ ਸਤਿਗੁਰਾਂ ਦੀ ਕਿਰਪਾ ਨਾਲ ਚਲਦਾ ਏ।
ਮੈਂ ਜੇਹੜੀ ਇਹ ਗੱਲ ਕਰਦਾਂ ਇਸ ਵਿਚ
ਇਹ ਨਹੀਂ ਕਿ ਇਹ ਸਾਡੀ ਕੋਈ ਬਹਾਦਰੀ
ਏ, ਸਿਰਫ ਏਸ ਵਾਸਤੇ ਕਿ ਦੂਜੇ ਲੋਕਾਂ
ਨੂੰ ਵੀ ਉਤਸ਼ਾਹ ਮਿਲੇ ਤੇ ਉਹ ਵੀ ਇਹ ਕਰਨਾ
ਸ਼ੁਰੂ ਕਰ ਦੇਣ।

*We are termed Namdharis, but do
we really meditate on the 'Naam'?
It is true, we are unlike other
community, as we do the naam simran
throughout the year at Sri Bhaini
Sahib, and the yearly 40 day
simran is also being observed in
other western cities. It is only possible
with the grace of Satguru ji, and we
pray that other human kind
observe this and
practice the Simran.*



ਰਸਤਾ ਦਿਖਾਉਂਦੇ ਹੋਏ

Showing the way

ਸਾਰੀ ਸਾਧ ਸੰਗਤ ਲਈ ਇਹ ਜ਼ਰੂਰੀ ਹੈ ਕਿ ਆਦਿ
ਜਾਂ ਦਸਮ ਗ੍ਰੰਥ ਦਾ ਪਾਠ ਹਰ ਮਹੀਨੇ ਆਪਣੇ
ਪਰਿਵਾਰ ਵਿਚ ਕੀਤਾ ਜਾਵੇ। ਹਰ ਘਰ ਪ੍ਰਤੀ ਇਕ ਇਕ
ਘੰਟਾ ਨਾਮ ਸਿਮਰਨ ਜ਼ਰੂਰ ਹੋਵੇ। ਤੁਸੀਂ
ਇਹ ਬਾਣੀ ਵਿਚ ਪੜ੍ਹਦੇ ਹੋ ਕਿ :-
'ਨਾਮ ਤੁਲਿ ਕਛੁ ਅਵਰੁ ਨ ਹੋਇ॥'

ਸਤਿਗੁਰਾਂ ਦੇ ਸਲੋਕਾਂ ਵਿਚ ਸੁਣਿਐ :-
'ਰਾਮ ਨਾਮ ਉਰ ਮੈਂ ਗਹਿਓ
ਜਾ ਕੈ ਸਮ ਨਹੀ ਕੋਇ॥'

ਕੋਈ ਚੀਜ਼ ਇਹਦੇ ਬਰਾਬਰ ਨਹੀਂ। ਸੋਨਾ ਸਾਨੂੰ
ਚੰਗਾ ਲਗਦਾ ਹੈ। ਬਾਹਰ ਜਾਣ ਦਾ ਪਾਸਪੋਰਟ, ਵੀਜ਼ਾ ਸਾਨੂੰ
ਬੜਾ ਚੰਗਾ ਲਗਦਾ ਹੈ, ਬਾਹਰ ਜਾ ਕੇ ਨੌਕਰੀ ਕਰਨੀ
ਬੜੀ ਚੰਗੀ ਲਗਦੀ ਹੈ ਤਾਂ ਫਿਰ ਸਿੱਖੀ ਕਿਸ ਤਰ੍ਹਾਂ ਚੰਗੀ ਲਗੇਗੀ !

*It is essential for members of the
'Sadh Sangat' to recite the
Adi Granth or the Dasam Granth,
concluding every month. All house members
should also meditate
'naam-simran' atleast an hour-a-day
as
'nām ṯuil kshū svrū n hōis'
and
'rām nām sūr mai gihsō
jā kai sm nhē kōis'
Nothing is in comparison to 'Naam'.
Meditating on it is the ONLY
prime duty of a Sikh.*



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਾਹਿਬਜ਼ਾਦਿਆਂ ਨਾਲ, ਸ੍ਰੀ ਬਾਬਾ ਜਗਜੀਤ ਸਿੰਘ ਜੀ (ਬਿਅੰਤ ਜੀ) ਤੇ ਮਹਾਰਾਜ ਬੀਰ ਸਿੰਘ ਜੀ (ਬੱਲੋ ਜੀ)
Sri Satguru Partap Singh Ji with His two sons- Sri Baba Jagjit Singh Ji (Beant Ji) and Sri Maharaj Bir Singh Ji (Ballo Ji)

ਮੈਂ ਅਰਜ਼ ਕਰਾਂਗਾ ਪਈ ਜਿਹੜੇ ਬਹੁਤੇ
ਸਰੀਰ ਗਹਿਣੇ ਪਾਉਂਦੇ ਨੇ, ਇਹਦਾ ਮਤਲਬ
ਇਹ ਹੋਇਆ ਕਿ ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ
ਦਾ ਕੜਾ ਚੰਗਾ ਨਹੀਂ ਲਗਦਾ। ਕੜੇ ਤੋਂ ਗਹਿਣੇ
ਚੰਗੇ ਨੇ ਜਿਹੜੇ ਉਹ ਪਾਉਂਦੇ ਨੇ। ਜੇਕਰ ਗਹਿਣੇ
ਨੂੰ ਚੰਗਾ ਸਮਝੀਦਾ ਹੈ ਤਾਂ ਕੜਾ ਆਪੇ
ਮਾੜਾ ਲਗਣ ਲੱਗ ਜਾਂਦੈ।
ਸੋ ਸਭ ਤੋਂ ਵੱਡੀ ਚੀਜ਼ ਸਿੱਖੀ ਹੈ, ਸਿੱਖੀ ਦੇ
ਨਿਸ਼ਾਨ ਜਿਹੜੇ ਸਤਿਗੁਰਾਂ ਨੇ ਦਿੱਤੇ ਨੇ
ਉਹ ਉੱਚੇ ਨੇ।

*Those who adorn gold do not
perceive the value of the
'Kara' given by
Guru Gobind Singh Ji.
For a Sikh, his 'Sikhi Nishans'
ordained by the Satguru should be
worn with the highest esteem.*



ਬਿਅੰਤ ਜੀ ਵਿਦਿਆਲੇ ਵਿਚ ਹੋਰ ਸਾਥੀਆਂ ਸਮੇਤ

Beant Ji in school with other students and friends

ਸੂਰਜ ਵਲ ਮੂੰਹ ਕੀਤਾ ਜਾਵੇ ਤੇ
ਪਰਛਾਵਾਂ ਪਿਛੇ ਦੌੜਿਆ ਆਉਂਦੈ।
ਉਹਨੂੰ ਦਸ ਬੰਦੇ ਰੱਸਾ ਪਾ ਕੇ ਫੜਨ ਦੀ
ਕੋਸ਼ਿਸ਼ ਕਰਨ, ਉਹ ਖਲੋ ਨਹੀਂ ਸਕਦਾ।
ਤੇ ਸੂਰਜ ਵਲ ਪਿੱਠ ਕਰ ਦਿੱਤੀ ਜਾਵੇ ਤੇ
ਸਾਰੀ ਦਿਹਾੜੀ ਭੱਜਿਆ ਜਾਵੇ ਹਵਾਈ ਜਹਾਜ਼
ਤੇ ਚੜ੍ਹ ਜਾਏ, ਉਹ ਪਰਛਾਵਾਂ ਨਹੀਂ
ਫੜਿਆ ਜਾਣਾ।

'ਮਹਾ ਮਾਇਆ ਤਾਕੀ ਹੈ ਛਾਇਆ'

*If you gaze at the Sun, your shadow stays behind you. If you turn your back to the Sun, your shadow - the 'Maya' or the illusion mesmerizes you.*

*e.g.*

*'mhä mäiəəä ṯäkē hai s̱häiəəä'*

*i.e.*
*Do not pursue your shadow, which is nothing but an illusion.*



ਸ੍ਰੀ ਬਿਅੰਤ ਜੀ ਯੁਵਾ ਅਵਸਥਾ ਵਿਚ

Sri Beant Ji in his prime

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ
ਬਾਰੇ ਮੈਂ ਅੱਗੇ ਵੀ ਕਈ ਵਾਰੀ ਅਰਜ਼
ਕੀਤੀ ਐ ਪਈ ਸਿੱਖਾਂ ਨੇ ਅਰਜ਼ ਕੀਤੀ
ਸੱਚੇ ਪਾਤਸ਼ਾਹ ਤੁਸੀਂ ਕੀਹਦੇ ਤੇ ਰਾਜ਼ੀ ਓ,
ਕਹਿੰਦੇ ਨੇ ਜਿਹੜਾ ਰਜ਼ਾ ਵਿਚ ਰਾਜ਼ੀ
ਰਵ੍ਹੇ।

*Numerous times I have referred to*
*Satguru Ram Singh Ji*
*Once, His*
*Sikhs asked Him what kind of Sikh*
*pleased Him ?*
*The Satguru replied*
*'The one who survives in the will (raza)*
*of the Almighty.'*



ਸ੍ਰੀ ਬਿਅੰਤ ਜੀ ਤਰਲ ਅਵਸਥਾ ਵਿੱਚ
A young Sri Beant Ji.

*ਸੰਸਾਰ ਦੇ ਉੱਤੇ ਬਿਮਾਰੀਆਂ ਨੇ। ਜਿਸ ਵੇਲੇ*
*ਆਦਮੀ ਜਨਮ ਲੈਂਦੇ, ਉਹਦੇ ਆਪਣੇ ਜਨਮਾਂ*
*ਦੇ ਕਰਮਾਂ ਦੇ ਅਨੁਸਾਰ ਬਿਮਾਰੀਆਂ ਹੁੰਦੀਆਂ*
*ਹਨ। ਵੱਡਾ ਹੋ ਕੇ ਬੰਦਾ ਵਿਹਾਰ ਕਰਦਾ ਹੈ।*
*ਵਿਹਾਰ ਕਦੇ ਚੰਗਾ ਹੋ ਗਿਆ ਕਦੇ ਮਾੜਾ ਹੋ ਗਿਆ,*
*ਇਹ ਹੁੰਦੇ। ਔਰ ਜਿਹੜੇ ਆਦਮੀ ਸਤਸੰਗ ਕਰਦੇ*
*ਨੇ ਉਹ ਇਹ ਸਮਝਦੇ ਨੇ ਕਿ ਉਹ ਇੱਝ ਹੀ*
*ਹੋਣਾ ਹੈ। ਦੁਖੀ ਹੋਣ ਦੀ ਲੋੜ ਨਹੀਂ।*

*This world is full of disease and*
*misery. Some times a person is blissful and*
*sometimes dejected, all due to his previous*
*'Karmas'- but a person who attends*
*"the Sadh Sangat"*
*remains detached to these ups*
*and downs and resigns to*
*the will of God.*



ਬਿਅੰਤ ਪਾਤਸ਼ਾਹ ਜੀ ਧਾਰਮਕ, ਸਮਾਜਕ, ਰਾਜਨੀਤਕ ਵਿਵਹਾਰਕ ਕੰਮਾਂ
ਵਿਚ ਪੂਰੀ ਸਰਗਰਮੀ ਨਾਲ ਭਾਗ ਲੈਂਦੇ ਹੋਏ

Beant Patshah Ji participating in religious, political and cultural activities

ਜਿਨ੍ਹਾਂ ਨੇ ਭਜਨ ਪੁਛਿਆ ਹੈ ਉਹ ਭਜਨ
ਕਰਿਆ ਕਰੋ, ਭਜਨ ਕਰ ਕੇ ਅਰਦਾਸ ਕਰਿਆ
ਕਰੋ। ਬਖਸ਼ਿਸ਼ ਮੰਗਿਆ ਕਰੋ ਕਿ ਕਿਰਪਾ
ਹੋਵੇ, ਕਿ ਸਾਡਾ ਮਨ ਸਾਧ ਸੰਗਤ ਵਾਲਾ ਪਾਸਾ
ਅਖਤਿਆਰ ਕਰੇ। ਮਾਇਆ ਵਾਲੇ ਪਾਸਿਓਂ
ਹਟ ਕੇ ਨਾਮ ਵਾਲੇ ਪਾਸੇ ਲਗੇ।

*Those who have been blessed by the Satguru, and given 'Naam', should meditate on it and should ask for forgiveness in their prayer 'Ardaas' They should beg the Lord not to lead them into temptation but bestow them the homage of the 'Sadh Sangat'.*



ਸੰਤ ਤੇਜਾ ਸਿੰਘ ਜੀ ਨਿਰਮਲੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਬਿਅੰਤ ਜੀ ਅਤੇ ਸ੍ਰੀ ਬਾਬਾ ਬੀਰ ਸਿੰਘ ਜੀ

Sant Teja Singh Nirmala, Sri Satguru Partap Singh Ji, Sri Beant Ji & Sri Baba Bir Singh Ji

*ਅੱਖਰਾਂ 'ਚੋਂ ਪ੍ਰੇਮ ਨਹੀਂ ਮਿਲਦਾ।*

*Affection is not something you*
*discover in books.*
*(It is a practical effort)*

*ਜਿਹੜੇ ਅਸੀਂ ਸਿੱਖ ਆਂ, ਜਿਹੜੇ ਗੁਰੂ ਨਾਨਕ ਦੇਵ ਜੀ ਨੂੰ ਮੰਨਦੇ ਆਂ। ਤੁਸੀਂ ਇਹ ਪੜ੍ਹੋ ਸ੍ਰੀ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਲਿਖਿਆ ਏ :-*

*"ਪ੍ਰਭ ਕੈ ਸਿਮਰਨਿ ਗਰਭਿ ਨਾ ਬਸੈ।*
*ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ।*
*ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥*
*ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥"*

*ਉਥੇ ਇਹ ਲਿਖਿਆ ਏ,*
*ਪ੍ਰਭ ਦਾ ਸਿਮਰਨਿ ਸਭ ਤੇ ਊਚਾ।*

*ਸਾਰਿਆਂ ਤੋਂ ਉੱਚੀ ਚੀਜ਼ ਆ। ਪਰ ਉਸ ਪਾਸੇ ਸਾਡਾ ਮਨ ਨਹੀਂ ਲਗਦਾ। ਇਹ ਕੋਸ਼ਿਸ਼ ਕਰੋ ਭਈ ਇਹ ਮਨੁੱਖ ਜਨਮ ਜਿਹੜਾ ਸਾਨੂੰ ਜਿਸ ਕੰਮ ਲਈ ਮਿਲਿਆ ਹੈ ਅਸੀਂ ਉਹ ਕੰਮ ਕਰਦੇ ਜਾਈਏ।*

*We, Sikhs, who give credence to Guru Nanak, perceive what Guru Arjun wrote in Sri Adi Granth :-*

*prbh kä ismrin gribh nä bsai ।*
*prbh kä ismrin thūkhù jmù nsai ।*
*prbh kä ismrin mn kē mlù jäie ॥*
*ämimrt nämù irth mäih smäie॥*

*and*

*prbh kä ismrin sbh tā üchä*

*Prey that we adhere to the above teachings which implore us to meditate (simran) on the 'Naam' and mould ourselves in accordance to the way of our Guru.*



ਮੰਡੀ ਸਕੇਤ ਦੇ ਰਾਜੇ ਨਾਲ

With the Raja of Mandi.

*ਭੁੱਖੇ ਦੇ ਢਿੱਡ ਵਿਚ ਅੰਨ ਪਾਉਣ ਤੋਂ*
*ਵੱਡਾ ਪੁੰਨ ਹੋਰ ਕੋਈ ਨਹੀਂ।*

*Nothing can be more virtuous*
*than feeding a hungry soul.*



ਕੁਝ ਮਹਿਮਾਨਾਂ ਨੂੰ ਆਪਣੇ ਘੋੜੇ ਵਿਖਾਉਂਦੇ ਹੋਏ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਜੀਵਨ ਨਗਰ, ਖੱਬੇ ਸ੍ਰੀ ਬਿਅੰਤ ਜੀ

Sri Satguru Partap Singh Ji showing His horses to some guests at Sri Jeevan Nagar. Sri Beant Ji is seen on left

*ਦਸਵੰਧ ਦੇਣਾ ਪੁੰਨ ਹੈ, ਆਪਣੀ ਸੱਚੀ-ਸੁੱਚੀ
ਕਮਾਈ ਵਿਚੋਂ ਦਸਵੰਧ ਕੱਢੋ, ਇਸ ਨਾਲ ਕਮਾਈ
ਵਿਚ ਬਰਕਤ ਪੈਂਦੀ ਹੈ।*

*Bestow your tithe
for benefaction-
it will augment your earnings.*



ਸੰਤ ੧੯੪੩ ਸ੍ਰੀ ਭੈਣੀ ਸਾਹਿਬ, ਪੰਜਾਬੀ ਕਾਨਫਰੰਸ,
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਿੰਘਾ (ਪ.ਯੂ.), ਸ੍ਰ. ਬਲਦੇਵ ਸਿੰਘ ਜੀ (ਡੀ.ਐਮ.) ਅਤੇ ਸ੍ਰੀ ਬਾਬਾ ਜਗਜੀਤ ਸਿੰਘ ਜੀ

Punjabi Conference, Sri Bhaini Sahib 1943.
Sri Satguru Partap Singh Ji, Sri Singha (P.U.), Sardar Baldev Singh (D.M.) & Sri Baba Jagjit Singh Ji

*ਸਤਿਗੁਰੂ ਨੂੰ ਕੋਈ ਮੰਨੇ ਨਾ ਮੰਨੇ*
*ਸਤਿਗੁਰੂ ਸਭ ਦਾ ਹੁੰਦਾ ਹੈ।*

*Satguru is common to all,*
*regardless of whether*
*one realize it or not.*



ਦੋ ਸੰਗੀਤ ਸਮਰਾਟ

Two Music Maestros

*ਉਤਾਂਹ ਚੜ੍ਹਨਾਂ ਬੜਾ ਔਖਾ ਹੈ,*
*ਨੀਵੇਂ ਪਾਸੇ ਜਾਣ ਨੂੰ ਬੜਾ ਜੀ ਕਰਦੇ।*

*It is very strenuous to climb up,*
*but much easier to climb down- i.e.,*
*It is very complex to become a*
*refined person but much simple*
*to degrade yourself.*



ਆਰਮੀ ਹੌਰਸ ਸ਼ੋ ਵਿਚ ਅੱਵਲ ਆਈ ਘੋੜੀ 'ਡਾਂਸਿੰਗ ਗਰਲ' ਅਤੇ ਉਸਦੇ ਬੱਚੇ ਨਾਲ, ਸ੍ਰੀ ਬਿਅੰਤ ਜੀ,
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ

The winner of the Army Horse Show 'Dancing Girl' with it's foal. Behind the cups, Sri Beant Ji along with Sri Satguru Partap Singh Ji & Maharaj Bir Singh Ji

*ਗੁਣ ਗ੍ਰਹਿਣ ਕਰਨਾ ਬੜਾ ਔਖਾ ਹੈ ਪਰ ਗੁਣ ਨੂੰ ਪਚਾਉਣਾ ਹੋਰ ਵੀ ਔਖਾ ਹੈ। ਗੁਣ ਆਉਣ ਤੇ ਨਿਮਰਤਾ ਨਿਕਲ ਜਾਂਦੀ ਹੈ। ਹੰਕਾਰ, ਹਉਮੈ ਨੂੰ ਦੂਰ ਰੱਖਣਾ ਚਾਹੀਦਾ ਹੈ।*

*'ਤੂੰ ਕਰਤਾ ਕਰਣਾ ਮੈਂ ਨਾਹੀ ਜਾ ਹਉ ਕਰੀ ਨਾ ਹੋਈ।'*

*A talent is very scarce, but talent minus ego is even more scarce, Constantly endeavor to keep yourself immune to self-conceit-*

*'ṯūⁿ krṯā krṇā mainⁿ nāhē jā h9ù krē nā hōэē ।'*



ਪਿੰਡ ਪੱਤ੍ਹ ਕਲਾਂ ਵਿਚ ਸੰਤ ਚਨਣ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਬਿਅੰਤ ਜੀ, ਸੂਬਾ ਦਸੌਂਧਾ ਸਿੰਘ ਜੀ ਤੇ ਸੰਤ ਬਤਨ ਸਿੰਘ ਜੀ

At village 'Pattar Kalan', S. Chanan Singh, Sri Satguru Partap Singh Ji, Sri Beant Ji, Suba Dasoundha Singh & S. Battan Singh

*ਗਲਤੀਆਂ ਕੰਮ ਕਰਦਿਆਂ ਤੋਂ ਹੁੰਦੀਆਂ*
*ਹਨ। ਜਿਹੜਾ ਨਹਿਰ ਵਿਚ ਵੜਦਾ ਹੀ ਨਹੀਂ,*
*ਉਸ ਨੇ ਡੁੱਬਣਾ ਹੀ ਕੀ ਹੈ ? ਗਲਤੀਆਂ ਤੋਂ*
*ਸਿੱਖਿਆ ਲੈ ਕੇ ਅਗਾਂਹ ਸਹੀ ਚਲਣਾ ਚਾਹੀਦਾ ਹੈ।*

*Mistakes will be encountered during*
*your career.*
*A person who never enters a river,*
*how can he drown?*
*Try to learn from your mistakes and*
*live a better life.*




ਅਜ਼ਾਦੀ ਤੋਂ ਬਾਅਦ ਪਹਿਲੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਭੈਣੀ ਸਾਹਿਬ ਵਿਖੇ,
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਿਛੇ ਸ੍ਰੀ ਬਿਅੰਤ ਜੀ ਦੇ ਨਾਲ ਆਲਮ ਜੀ ਅਤੇ ਮਹਾਰਾਜ ਨਿਹਾਲ ਸਿੰਘ ਜੀ
First Prime Minister of India Pandit Jawahir Lal Nehru at Sri Bhaini Sahib.
Seated Sri Satguru Partap Singh Ji, standing behind - Sri Beant Ji, Alam Ji and Maharaj Nihal Singh Ji

ਜਿਨ੍ਹਾਂ ਨੇ ਮੰਨ ਲਿਆ ਮੇਰਾ ਪੁੱਤਰ,
ਮੇਰਾ ਧੰਨ, ਮੇਰੀ ਇਸਤਰੀ, ਮੇਰਾ ਘਰ-ਬਾਰ,
ਉਹ ਤਾਂ ਔਖੇ ਹੁੰਦੇ ਹਨ, ਰੋਂਦੇ ਹਨ, ਦੁਖੀ
ਹੁੰਦੇ ਹਨ। ਜਿਨ੍ਹਾਂ ਨੇ ਸਤਿਗੁਰੂ ਦੀ ਚੀਜ਼
ਮੰਨਕੇ ਸਭ ਕੁਛ ਉਸਦੀ ਖੇਡ ਮੰਨ ਲਈ,
ਉਹ ਸਦਾ ਅਨੰਦ ਸਰੂਪ ਰਹਿੰਦੇ ਹਨ।

*Those who contemplate it as My son.*
*My wealth. My wife. My house - these are the*
*ones who suffer in anguish.*
*Those who think that*
*all belongs to the Satguru Almighty - live in*
*bliss and content.*



ਪੰਡਿਤ ਜਵਾਹਰ ਲਾਲ ਨਹਿਰੂ ਜੀ ਨਾਲ, ਆਜ਼ਾਦੀ ਤੋਂ ਬਾਦ
With Pandit Jawahar Lal Nehru just after independence

*ਸੰਸਾਰ ਦੇ ਵਿਚ ਦੋ ਚੀਜ਼ਾਂ ਬੜੇ ਪ੍ਰਤੱਖ*
*ਰੂਪ ਵਿਚ ਸਾਡੇ ਸਾਹਮਣੇ ਆਉਂਦੀਆਂ ਨੇ।*
*ਭਗਵਾਨ-ਸਤਿਗੁਰੂ-ਕਰਤਾਰ ਅਤੇ ਉਸ ਦੀ*
*ਬਣਾਈ ਹੋਈ ਮਾਇਆ।*
*ਜਿਸ ਵੇਲੇ ਸਾਨੂੰ ਕਰਤਾਰ ਚੇਤੇ ਆਉਂਦੈ*
*ਤਾਂ ਮਾਇਆ ਨਿਕਲ ਜਾਂਦੀ ਹੈ, ਜਿਸ*
*ਵੇਲੇ ਮਾਇਆ ਆਉਂਦੀ ਹੈ ਤਾਂ ਉਹ ਵਿਚੋਂ*
*ਨਿਕਲ ਜਾਂਦੈ।*

*There are two apparent truths*
*in life. God the Almighty and His*
*illusion (wealth).*
*When you contemplate God, the illusion*
*of maya vanishes - but when you*
*affiliate yourself to the illusion of*
*maya then you will be inclined to overlook the*
*Lord*
*God.*



ਸਵ੍ਰਗਯ ਪ੍ਰਧਾਨ ਮੰਤਰੀ ਸ੍ਰੀ ਲਾਲ ਬਹਾਦਰ ਸ਼ਾਸਤਰੀ ਜੀ ਨਾਲ

With Late Prime Minister Lal Bahadur Shastri

*ਮਾਇਆਧਾਰੀ*
*ਅਤਿ*
*ਅੰਨਾ ਬੋਲਾ।*

*An illusionary is deemed*
*blind and deaf.*



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਪੰਡਿਤ ਨਹਿਰੂ ਅਤੇ ਸ੍ਰੀ ਮਤੀ ਇੰਦਰਾ ਗਾਂਧੀ ਜੀ ਨਾਲ ਸ੍ਰੀ ਭੈਣੀ ਸਾਹਿਬ ਵਿਖੇ

With Sri Satguru Partap Singh Ji, Pandit Nehru & Mrs. Indira Gandhi at Bhaini Sahib

*ਚੰਚਲਤਾ ਤੋਂ ਬਚਕੇ ਬਿਰਤੀ*
*ਬਦਲਣ ਦੀ ਕੋਸ਼ਿਸ਼ ਕਰੋ। ਅੱਖਾਂ ਨੂੰ, ਮਨ*
*ਨੂੰ ਪੈਰਾਂ ਨੂੰ, ਹਰ ਪਾਸਿਉਂ ਕੋਸ਼ਿਸ਼ ਕੀਤੀ ਜਾਵੇ,*
*ਹਰ ਵੇਲੇ ਇਸ ਗੱਲ ਦੀ ਕਿ ਏਸ ਪਾਸਿਉਂ*
*ਰੋਕ ਕੇ ਸਤਿਗੁਰਾਂ ਵਾਲੇ ਪਾਸੇ ਲਾਇਆ ਜਾਵੇ।*

*Try. not to be impertinent. Always*
*installl your belief in Satguru.*



ਨੈਰੋਬੀ ਹਵਾਈ ਅੱਡੇ ਤੇ ਸਵਾਗਤ 1958- ਮਿ: ਖੁਰਾਣਾ (ਇੰਡੀਅਨ ਹਾਈ ਕਮਿਸ਼ਨਰ),
ਸ੍ਰੀ ਬਿਅੰਤ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸੰਤ ਡੁੰਮਣ ਸਿੰਘ ਜੀ ਕੰਵਲ

Reception at the Nairobi Airport 1958 -
Mr. Khurana (Indian High Commissioner), Sri Beant Ji, Sri Satguru Partap Singh Ji & Sant Dhuman Singh Ji Kanwal

*ਚੰਗੇ ਚੰਗੇ ਵਿਦਵਾਨਾਂ ਦਾ ਹਉਮੈ*
*ਨਾਸ ਕਰ ਦਿੰਦੀ ਹੈ।*

*Ego can be the downfall of*
*eminent scholars*



ਨੈਰੋਬੀ ਹਵਾਈ ਅੱਡੇ ਦੇ ਵੀ. ਆਈ. ਪੀ. ਲਾਊਂਜ ਵਿਚ ਸੰਨ ੧੯੫੮-
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਕੱਤਰ ਫੁਮੰਣ ਸਿੰਘ ਜੀ ਕੰਵਲ ਨਾਲ

At the Nairobi Airport VIP Lounge 1958 -
With Sri Satguru Partap Singh Ji & Secretary P.S. Kanwal

*ਸਾਇੰਸ ਕੋਲ ਐਸੀ ਕਸਵੱਟੀ ਨਹੀਂ*
*ਜਿਹਦੇ 'ਤੇ ਧਰਮ ਨੂੰ ਤੋਲਿਆ ਜਾ ਸਕੇ।*

*Science does not possess a scale*
*with which it can weigh religion.*



ਨੈਰੋਬੀ ਵਿਖੇ ੧੯੫੮-ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ

Nairobi 1958, with Sri Satguru Partap Singh Ji

*ਸਾਧ ਸੰਗਤ ਜੀ, ਤਗੜੇ ਹੋ ਕੇ ਭਜਨ-ਬਾਣੀ ਕਰੋ। ਸਾਡੇ ਸਤਿਗੁਰੂ ਦੀ ਜੋਹੜੀ ਵਿਰਾਸਤ ਏ ਉਹ ਭਜਨ ਬਾਣੀ ਏ। ਨਿੰਦਾ, ਚੁਗਲੀ, ਈਰਖਾ ਬਖੀਲੀ ਨਹੀਂ। ਜੇ ਨਾਮ ਸਾਡੇ ਅੰਦਰ ਹੋਵੇ ਤਾਂ ਸਤਿਗੁਰਾਂ ਦੀ ਕਿਰਪਾ ਨਾਲ ਅਸੀਂ ਨਾਮ ਵਾਲੇ ਸਤਿਗੁਰਾਂ ਕੋਲ ਜਾਵਾਂਗੇ।*

*Sadh Sangat Ji, meditate on the 'Naam', which is our inheritence from Satguru and not slander, defamation or malice. Meditation of 'Naam' will truly take us to the abode of the Satguru.*



ਅਫਰੀਕਾ, ਜੰਗਲ ਦੇ ਇਕ ਰਸਤੇ ਵਿਚ ਸੰਨ ੧੯੫੮

On the road in Africa's jungle 1958

*ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ
ਹੁਕਮਨਾਮੇ ਵਿਚ ਲਿਖਿਆ ਹੈ ਕਿ ਖਿਮਾ
ਕਰਨ ਵਾਲਿਆਂ ਦੇ ਗੁਰੂ ਅੰਗ-ਸੰਗ ਹੁੰਦਾ ਹੈ।*

*It is revealed in the 'Hukamnamas' of
Sri Satguru Ram Singh Ji -
"The Guru is always with
whosoever adopts forgiveness."*



ਇਕ ਜੋਤ ਤਿੰਨ ਰੂਪ-ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

The Three Satgurus - Sri Satguru Partap Singh Ji, Sri Satguru Nanak Dev Ji & Sri Satguru Jagjit Singh Ji

*ਸਿੱਖਾਂ ਦਾ ਕੰਮ ਮਾਸ ਸ਼ਰਾਬ ਖਾਣ-ਪੀਣ ਦਾ ਨਹੀਂ। ਭਾਵੇਂ ਓਹ ਨਾਮਧਾਰੀ ਹੋਵੇ ਜਾਂ ਦੂਸਰਾ ਸਿੱਖ।*

*Use of intoxication and meat consumption is forbidden not only to Namdharis, but all the Sikhs.*



ਸੰਤ ਪੂਰਨ ਸਿੰਘ ਜੀ ਕਰੀਚੋ ਵਾਲਿਆਂ ਦੇ ਗ੍ਰਿਹ ਵਿਖੇ

At the residence of Sant Puran Singh Ji Kericho

*ਕੋਈ ਵੀ ਧਰਮ ਲੜਾਈ ਦੀ ਆਗਿਆ*
*ਨਹੀਂ ਦਿੰਦਾ, ਮਿਲ ਕੇ ਰਹਿਣਾ ਚਾਹੀਦਾ ਹੈ।*

*No religion advocates violence.*
*Strive to survive in harmony.*

*ਜੇ ਸੁਖ ਪਾਉਣਾ ਹੈ ਤਾਂ*
*ਈਰਖਾ ਛੱਡ ਦਿਓ।*

*To beseech bliss -*
*discard malice*



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ
With Sri Satguru Partap Singh Ji

ਐਸ ਵੇਲੇ ਸਾਰੀ ਦੁਨੀਆ ਵਿਚ ਇਕ ਦੂਜੇ ਨੂੰ ਮਾਰ
ਦੇਣ ਵਾਸਤੇ, ਕਿਸੇ ਦਾ ਹੱਕ ਖੋਹਣ ਵਾਸਤੇ,
ਬੜੀ ਤਗੜੀ ਦੌੜ ਲਗੀ ਹੋਈ ਹੈ। ਉਸ ਕਰਕੇ
ਸਭ ਦੇ ਮਨ ਸੜ ਰਹੇ ਹਨ।
ਸਤਿਗੁਰੂ ਰਾਮ ਸਿੰਘ ਜੀ, ਭਗਵਾਨ ਰਾਮ,
ਭਗਵਾਨ ਕ੍ਰਿਸ਼ਨ, ਗੁਰੂ ਨਾਨਕ ਦੀ ਥਾਂ ਤੇ ਆਏ ਅਤੇ
ਉਹਨਾਂ ਗੁਰੂ ਨਾਨਕ ਦਾ ਚਾਰ ਅੱਖਰਾ ਮੰਤਰ ਦਿੱਤਾ
ਜਿਹਦੇ ਜਪਣ ਨਾਲ ਸੰਸਾਰ
ਉਤੇ ਸ਼ਾਂਤੀ ਹੋ ਸਕਦੀ ਹੈ ਤੇ ਝਗੜੇ ਮੁੱਕ ਸਕਦੇ ਹਨ।

*Presently, the race is on to destroy
one and usurp one's right. Greed
prevails in every heart.
On the steps of Lord Rama, Lord Krishna and
Guru Nanak, Satguru Ram Singh Ji
preached the same 'Naam' of Guru
Nanak, which if recited would end
the problems of this world.*



ਨੀਲ ਦਰਿਆ ਪਾਰ ਕਰਕੇ ਮਰਚੀਜ਼ਨ ਫਾਲ ਜਾਂਦੇ ਹੋਏ-ਯੁਗਾਂਡਾ ੧੯੫੮

On way to Murchison Falls, crossing the Nile - Uganda 1958

ਚੰਦਨ ਠੰਢਾ ਮੰਨਿਆ ਗਿਆ ਹੈ।
ਚੰਨ ਦੀ ਚਾਨਣੀ ਰਾਤ ਨੂੰ ਬਹੁਤ ਠੰਢਾ
ਮੰਨਿਆ ਜਾਂਦਾ ਹੈ। ਜਿਸ ਵੇਲੇ ਸਿਆਲ ਦਾ ਮਹੀਨਾ
ਹੁੰਦਾ ਹੈ ਉਸ ਵੇਲੇ ਬਹੁਤ ਠੰਢ ਪੈਂਦੀ ਹੈ। ਪਰ ਇਹ ਸਾਰੀ
ਪ੍ਰਕਾਰ ਦੀ ਠੰਢ ਮਨ ਦੀ ਸੜਨ ਨੂੰ, ਗਰਮੀ ਨੂੰ ਠੰਢਾ
ਨਹੀਂ ਕਰਦੀ। ਮਨ ਨੂੰ ਠੰਢਾ ਕਰਨ ਵਾਸਤੇ
ਇਕ ਨਾਮ ਹੀ ਹੈ, ਜਿਸ ਬਾਰੇ ਸਤਿਗੁਰੂ ਜੀ
ਨੇ ਲਿਖਿਆ ਹੈ :-
"ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਮ॥
ਸੀਤਲ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥"

*Sandalwood is reputed to be cool.
A starry night is termed as cool.
The winter months are also very cold.
But all these types of cold cannot
cool the internal jealousy of the
human mind.
It is only the 'Naam' which is capable of
giving peace of mind, as the Satguru says :-*

***chNthn chNthu n srth ruiq mūil n imteē ghām ॥
sēqil thēvai nānkā jpNthVō hir nāmu ॥***



ਈਸਟ ਅਫਰੀਕਾ ਦੀ ਸੰਗਤ ਨਾਲ ਅਨਟੇਬੇ ਬਾਗ (ਯੁਗੰਡਾ) ਵਿਖੇ

At the Entebbe Gardens, Uganda with the East African Sangat

ਝਗੜੇ ਕਾਹਦੇ ਨੇ ?
ਸਾਡੇ ਵਿਚਕਾਰ ਝਗੜਿਆਂ ਦਾ ਕਾਰਨ ਤਾਂ
ਕੋਈ ਵੀ ਨਹੀਂ। ਮੈਂ ਸਮਝਦਾਂ-ਦਸਾਂ-ਬਾਰਾਂ
ਗੁਰੂਆਂ ਜਾਂ ਗ੍ਰੰਥ ਨੂੰ ਮੰਨਣ ਵਾਲਿਆਂ ਵਿਚ ਝਗੜੇ
ਨਹੀਂ ਹੁੰਦੇ। ਇਹ ਲਹਿਰ ਉਹਨਾਂ ਲੋਕਾਂ ਦੀ ਹੈ
ਜਿਹੜੇ ਹਰ ਸੰਪਰਦਾ ਵਿਚ ਹੁੰਦੇ ਨੇ ਤੇ ਉਹ ਇਹ ਲੱਭ
ਲੈਂਦੇ ਨੇ ਕਿ ਕਿਸ ਤਰ੍ਹਾਂ ਲੜਾਈ ਕਰਵਾਉਣੀ ਹੈ,
ਝਗੜਾ ਪੁਆਉਣਾ ਹੈ। ਕਿਸੇ ਨੂੰ ਓਹਨਾਂ ਦਾ ਪਤਾ ਵੀ
ਨਾ ਲਗੇ ਤੇ ਕੰਮ ਵੀ ਹੋ ਜਾਵੇ। ਸੋ ਮੈਂ ਸਮਝਦਾ ਹਾਂ
ਕਿ ਉਹਨਾਂ ਅਨਸਰਾਂ ਤੋਂ ਤਕੜੇ ਹੋ ਕੇ
ਬਚੇ ਰਹਿਣਾ ਚਾਹੀਏ।

*What is all the disagreement about ?
I do not think there is any reason behind it. I
think the disputes are not between people
who believe in ten or twelve Gurus or who
believe in the Adi Granth.
These are those people who have nothing
else to do but create an
atmosphere of abhorrence, and these are
the people we all should beware of.*




ਯੁਗੰਡੇ ਦੀ ਸੰਗਤ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ, ਜੀਂਜਾ ਵਿਖੇ ਸੂਬਾ ਦਰਸ਼ਨ ਸਿੰਘ ਜੀ ਦੇ ਦਫਤਰ 'ਇੰਡੀਅਨ ਬਿਲਡਿੰਗ ਕੰਟਰੈਕਟਰਜ਼', ਦੇ ਸਾਹਮਣੇ, ੧੯੫੮ ਈ:

With Satguru Partap Singh Ji and the Uganda Sangat at offices of Indian Building Contractors, of Suba Darshan Singh Ji Jinja, 1958

*ਸਤਿਗੁਰਾਂ ਦਾ ਹੁਕਮ ਏ ਪਈ ਜਿਹੜਾ ਸਵਾ ਪਹਿਰ ਦੇ ਤੜਕੇ ਉਠ ਕੇ ਭਜਨ ਬਾਣੀ ਕਰਦੈ - ਨਾਮ ਸਿਮਰਨ ਕਰਦੈ ਸਣੇ ਕੇਸੀਂ ਇਸ਼ਨਾਨ ਕਰਕੇ ਉਸਨੂੰ ਸਵਾ ਮਨ ਮੋਤੀ ਦਾਨ ਕੀਤੇ ਦਾ ਫਲ ਪ੍ਰਾਪਤ ਹੁੰਦਾ।*

*Satguru Ji says that if a Sikh wakes before dawn, and after his bath, does his mediation - it is like he has reaped the reward of the beneficence of pearls.*



ਮਰਚੀਜ਼ਨ ਫਾਲਜ਼ ਨੂੰ ਜਾਂਦਿਆਂ ਨੈਸ਼ਨਲ ਪਾਰਕ ਦੇ ਬਾਰਡਰ ਉੱਤੇ ਸ੍ਰੀ ਬਿਅੰਤ ਜੀ ਨਾਲ
ਸੂਬਾ ਦਰਸ਼ਨ ਸਿੰਘ ਜੀ ਅਤੇ ਸੰਤ ਨਰੈਣ ਸਿੰਘ ਜੀ

On their way to Murchison Falls, at the National Park border.
With Sri Beant Ji are Suba Darshan Singh & Sant Narain Singh

*ਸਿੱਖੀ ਵਿਚੋਂ ਜੇ ਸ਼ਰਧਾ ਵਾਲੀ ਗੱਲ ਕੱਢ ਦੇਈਏ*
*ਤੇ ਫਿਰ ਕੁਛ ਨਹੀਂ ਰਹਿ ਜਾਂਦਾ।*
*ਬਗੈਰ ਸ਼ਰਧਾ ਤੋਂ ਕੋਈ ਹੋਰ ਗੱਲ ਨਹੀਂ।*

*If 'Faith' is disassociated from Sikhi - then*
*nothing else matters.*
*Belief or Faith is the core of religion*



ਅਫਰੀਕਾ ਵਿਚ ਇਕ ਗੁਜਰਾਤੀ ਭਾਈ ਨਾਲ ਭੇਂਟ ਕਰ ਰਹੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ। ਖੱਬੇ ਸੂਬਾ ਦਰਸ਼ਨ ਸਿੰਘ ਜੀ,
ਸ੍ਰੀ ਬਾਬਾ ਜੀ, ਸੰਤ ਪ੍ਰੀਤਮ ਸਿੰਘ ਜੀ ਗਿੱਲ, ਸੰਤ ਭੂੰਮਣ ਸਿੰਘ ਜੀ ਕੰਵਲ ਅਤੇ ਸੰਤ ਭਗਵਾਨ ਸਿੰਘ ਜੀ (੧੯੫੮)

In East Africa a Gujrati devotee paying obeisance to Sri Satguru Partap Singh Ji.. From Left,
Suba Darshan Singh Ji, Sri Baba Ji, Sant Pritam Singh Gill, Sant P.S. Kanwal & Sant Bhagwan Singh Ji. (1958)

*ਸਤਿਗੁਰਾਂ ਨੇ ਕਿਰਪਾ ਕੀਤੀ ਏ - ਬਖਸ਼ਿਸ਼ ਕੀਤੀ ਏ ਤੁਹਾਨੂੰ ਜਨਮ ਦਿਤੈ ਫਿਰ ਆਪਣੇ ਲੜ ਲਾਇਐ, ਨਾਮ ਸਿਮਰਨ ਦਾ ਮੌਕਾ ਦਿਤੈ। ਪਤਾ ਨਹੀਂ ਕਿਹਦੀ ਵਾਰੀ ਕਿੱਦਣ ਆ ਜਾਣੀ ਏ, ਓਦਣ ਤਕ ਜਿੰਨਾ ਅਸੀਂ ਨਾਮ ਸਿਮਰਨ ਕਰ ਲਵਾਂਗੇ ਓਹ ਸਾਡੇ ਲਈ ਲਾਹੇਵੰਦ ਹੋਵੇਗਾ।*

*"ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥"*

*With the grace and benevolence of Satguru Ji, you have been granted the human form and the opportunity to meditate and redeem yourself.*
*We do not know for how long we are going to live - so whatever time we devote to meditation will be of supreme significance.*

*'ijh märg kā gnā jäih n kōsä ॥*
*hir kä nämu 9ūhä sNig ṯōsä ॥'*



ਨੈਰੋਬੀ ਵਿਖੇ ਇਕ ਦੀਵਾਨ ਵਿਚ ਸੁਸ਼ੋਬਤ ਸ੍ਰੀ ਸਤਿਗੁਰੁ ਪ੍ਰਤਾਪ ਸਿੰਘ ਜੀ ਨਾਲ
- ਕੋਲ ਬੈਠੇ ਪੰਡਿਤ ਗੋਪਾਲ ਸਿੰਘ ਜੀ

Gracing a congregation in Nairobi along with
Sri Satguru Partap Singh Ji and flanked by Pandit Gopal Singh Ji

*ਤੁਸੀਂ ਆਪਣੇ ਭਾਂਡੇ ਮੂਧੇ ਕਰਕੇ ਸੁਖਾਂ ਦੇ*
*ਮੀਂਹ ਦਾ ਪਾਣੀ ਆਪਣੇ 'ਚ ਕਿਵੇਂ ਲੈ ਸਕੋਗੇ ?*

*How can a raindrop of contentment*
*enter your vessel, if it is upside down ?*



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਅਫਰੀਕਾ ਦੇ ਪਹਿਲੇ ਸੂਬਾ ਲਾਲ ਸਿੰਘ ਜੀ ਨਾਲ
ਸ੍ਰੀ ਬਿਅੰਤ ਜੀ ੧੯੫੮ ਵਿਚ ਨੈਰੋਬੀ ਵਿਖੇ
With Sri Satguru Partap Singh Ji and the first Suba Ji of Africa, Suba Lal Singh in Nairobi 1958

*ਹਿੰਦੂ ਸਿੱਖ ਦੋ ਨਹੀਂ,*
*ਨਫਰਤ ਮਨ 'ਚੋਂ ਕੱਢਕੇ ਪ੍ਰੇਮ*
*ਕਰੋ, ਪਿਆਰ ਕਰੋ।*

*Hindus and Sikhs are not different.*
*They should discard any malevolence and*
*love*
*one another.*



ਅਫਰੀਕਾ ੧੯੫੮ ਇਕ ਦੌਰੇ ਸਮੇਂ - ਰਸਤੇ ਵਿਚ

During His visit to East Africa in 1958 Sri Beant Ji on the road

*ਹਰ ਇਕ ਵਾਸਤੇ ਬਖਸ਼ਿਸ਼ ਮੰਗੋ,*
*ਕਿਸੇ ਤੋਂ ਨਫਰਤ ਨਾ ਕਰੋ,*
*ਕਦੇ ਕਿਸੇ ਦਾ ਬੁਰਾ ਨਾ ਮੰਗੋ।*

*Ask for forgiveness for All.*
*Do not despise,*
*and do not ever think*
*of harming anyone.*



ਨੈਰੋਬੀ ਦੇ ਕੋਲ ਡੰਡੋਰੇ ਇਕ ਫਾਰਮ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਨਾਲ ਸ੍ਰੀ ਬਾਬਾ ਜਗਜੀਤ ਸਿੰਘ ਜੀ

Near Nairobi, Inspecting a farm in Dandora with
Sri Satguru Partap Singh Ji

ਕਦੇ ਵੀ ਔਗੁਣ ਨਹੀਂ ਖਰੀਦਣਾ
ਚਾਹੀਦਾ ਕਿਸੇ ਤੋਂ। ਔਗੁਣ ਵੇਖਣੇ ਹੋਣ
ਤਾਂ ਆਪਣੇ ਹੀ ਵੇਖੋ, ਆਪਣੇ ਅੰਦਰ ਹੀ
ਬਹੁਤ ਹਨ। ਜੇ ਕਿਸੇ ਦੇ ਵੇਖਣੇ ਹਨ ਤਾਂ
ਗੁਣ ਵੇਖੋ, ਜੋ ਤੁਹਾਡੇ ਅੰਦਰ ਨਹੀਂ,
ਉਸ ਨੂੰ ਗ੍ਰਹਿਣ ਕਰ ਲਵੋ।

*Never try to criticise or embrace
demerits of other humankind.
Look into thy ownself
And strive to uncover your faults.
that lie in abundance.
Always attempt to adopt the
virtues of other human beings
which are lacking in you.*



ਨੀਲ ਦਰਿਆ ਪਾਰ ਕਰਦੇ ਹੋਏ – ਕਿਸ਼ਤੀ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਫੇਰੀ ਉੱਤੇ ਖੜ੍ਹੇ ਸ੍ਰੀ ਬਾਬਾ ਜਗਜੀਤ ਸਿੰਘ ਜੀ

Crossing the Nile - Sri Satguru Partap Singh Ji in the boat and Sri Baba Jagjit Singh Ji on the ferry

*ਜਦੋਂ ਰੋਟੀ ਨਾ ਮਿਲੇ ਸਬਰ ਕਰੋ,*
*ਮਿਲੇ ਤਾਂ ਸ਼ੁਕਰ ਕਰੋ।*

*Have serenity when*
*you go hungry.*
*Always acknowledge*
*The Lord*
*when you get your fill.*



ਨੈਰੋਬੀ ਵਿਖੇ ੧੯੫੮ ਦੀਵਾਨ ਵਿਚ ਸੁਸ਼ੋਬਤ ਸ੍ਰੀ ਬਿਅੰਤ ਜੀ

Nairobi 1958, Sri Beant Ji gracing a congregation

*ਸਾਰਾ ਸੰਸਾਰ ਆਪਣੇ ਹੰਕਾਰ ਵਿਚ*
*ਜਲ ਰਿਹਾ ਹੈ,*
*ਸੁਖ ਸਤਿਗੁਰੂ ਦੇ ਭਾਣੇ*
*ਵਿਚ ਹੈ।*

*The whole world is aflame*
*with ego-ism.*
*Release can only be obtained*
*by abiding to the*
*Satguru's will.*



ਨੈਕੁਰੂ ਅਫਰੀਕਾ ਦੇ ਗੁਰਦਵਾਰੇ ਦੇ ਸਾਹਮਣੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਬਾਬਾ ਜਗਜੀਤ ਸਿੰਘ ਜੀ (੧੯੫੮)
In front of the Sikh temple Nakuru, East Africa, Sri Satguru Partap Singh Ji & Sri Baba Jagjit Singh Ji (1958)

*ਦੁਨਿਆਵੀ ਕੰਮ ਬੜੇ ਸਰਲ ਜਿਹੇ*
*ਸਮਝਣੇ ਚਾਹੀਦੇ ਹਨ, ਬੜੇ*
*ਸੌਖੇ ਰਹੀਦਾ ਹੈ।*

*Think of the temporal*
*impediments as customary -*
*you will perceive much solace.*



ਯੁਗੰਡਾ ਦੇ ਜੰਗਲ ਵਿਚ ਸੰਗਤ ਸਮੇਤ ਪਿਕਨਿਕ ਮਨਾਉਂਦੇ ਹੋਏ

Enjoying a picnic in the jungles of Uganda

*ਗੁਣ ਨਾਲ ਹੰਕਾਰ ਨਾ ਕਰੋ,*
*ਸਚਾਈ ਰੱਖੋ।*

*Your virtues should not*
*give way to ego-ism. Adhere*
*to the truth.*



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ
With Sri Satguru Partap Singh Ji

*ਸੋਨਾ ਤੇ ਸੱਚ ਜਿਨ੍ਹਾਂ ਪੁਰਾਣਾ*
*ਹੋਵੇ ਓਨਾ ਹੀ ਵਧੀਆ ਹੁੰਦਾ ਹੈ।*

*Gold and veracity - the older*
*they are - priceless*
*they develop.*



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹਾਰਾਂ ਨਾਲ ਸਵਾਗਤ ਕਰਦੇ ਹੋਏ
Garlanding & Welcoming Sri Satguru Partap Singh Ji

*ਬਾਣੀ ਸਾਡੇ ਪੜ੍ਹਨ ਵਾਸਤੇ ਸਾਡੇ*
*ਫਾਇਦੇ ਵਾਸਤੇ ਸਤਿਗੁਰਾਂ ਲਿਖੀ ਏ।*
*ਸਤਿ ਸੰਗਤ ਕਰਨਾ ਬਹੁਤ ਜ਼ਰੂਰੀ ਕੰਮ ਏ।*
*ਅੱਠਾਂ ਪਹਿਰਾਂ ਵਿਚ ਕੋਈ ਸਮਾਂ ਨਿਕਾਲੋ,*
*ਕਢੋ ਆਪਣਾ ਸਮਾਂ। ਉਹਨਾਂ ਬੰਦਿਆਂ*
*ਨਾਲ ਬੈਠੋ ਜਿਹੜੇ ਸਤਿਗੁਰਾਂ ਦੀ ਗੱਲ ਕਰਨ।*
*ਉਹ ਪੁਸਤਕਾਂ ਪੜ੍ਹੋ ਜਿਨ੍ਹਾਂ ਨਾਲ ਇਹ*
*ਪਤਾ ਲਗੇ ਕਿ ਅਸੀਂ ਐਸ ਸੰਸਾਰ ਤੇ*
*ਕਿਸ ਤਰ੍ਹਾਂ ਆਏ ਹਾਂ ?*
*ਕੀ ਕਰਕੇ ਅਸਾਂ ਜਾਣਾ ਹੈ ? ਕਿਥੇ ਜਾ ਕੇ*
*ਸਾਡਾ ਟਿਕਾਣਾ ਹੋਣਾ ਹੈ ।*

*Gurbani has been scribed for our*
*avail. Satsang is a primary part*
*of our lives. We must procure some*
*time from our daily work schedule for*
*meditation; sit with pious people who*
*enhance us spiritually; read those books*
*which relate our purpose on this*
*earth and our eventual destination.*



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਦਰਸ਼ਨ

The last 'Darshan' of Sri Satguru Partap Singh Ji

*ਜਦੋਂ ਕੋਈ ਸਰੀਰ ਚੜ੍ਹਾਈ ਕਰ ਜਾਵੇ,*
*ਉਹਦੇ ਪਿੱਛੇ ਰੋਣਾ ਪਿੱਟਣਾ ਨਹੀਂ।*

*Do not lament and bewail on demise.*



ਦਸਤਾਰਬੰਦੀ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਸੰਗਤ ਨੂੰ ਦਰਸ਼ਨ ਦਿੰਦੇ ਹੋਏ

After the 'Dastar bandi' ceremony

*ਜਦੋਂ ਆਦਮੀ ਭਜਨ - ਬਾਣੀ ਕਰਦਾ ਹੈ,*
*ਤਾਕਤ ਆ ਜਾਂਦੀ ਹੈ। ਸਤਿਗੁਰੂ ਦੇ ਸਿੱਖ ਸਾਰਾ ਕੁਝ*
*ਕਰ ਸਕਦੇ ਹਨ।*

*Inner strength is achieved*
*through meditation. Satguru's Sikhs*
*are capable of any kind of achievement.*



ਦਸਤਾਰਬੰਦੀ ਤੋਂ ਬਾਅਦ ਅਰਦਾਸ ਕਰ ਰਹੇ ਪੰਡਿਤ ਗੋਪਾਲ ਸਿੰਘ ਜੀ, ਸ਼ਾਮਲ ਮਹਾਰਾਜ ਬੀਰ ਸਿੰਘ ਜੀ, ਮਹਾਰਾਜ ਕਿਰਪਾਲ ਸਿੰਘ ਜੀ ਅਤੇ ਮਹਾਰਾਜ ਚਰਨ ਸਿੰਘ ਜੀ ਰਾਧਾਸਵਾਮੀ

After 'Dastarbandi', Ardas being performed by Pandit Gopal Singh Ji, with Sri Maharaj Bir Singh Ji, Maharaj Kirpal Singh Ji & Maharaj Charan Singh Ji (Radhaswami)

*ਸਮੇਂ ਦੀ ਕਦਰ ਕਰੋ,*
*ਮੌਤ ਨੂੰ ਯਾਦ ਰੱਖੋ।*

*Respect the value of time,*
*and keep the reminiscence*
*of 'death' alive.*

*ਧਰਮ ਤੋਂ ਬਿਨਾਂ ਮਨੁੱਖ ਇਸ ਤਰ੍ਹਾਂ ਹੈ*
*ਜਿਵੇਂ ਦਰੱਖਤ ਦੀਆਂ ਥਲਿਓਂ ਜੜ੍ਹਾਂ ਕੱਟ ਦਿੱਤੀਆਂ*
*ਜਾਣ ਤੇ ਉੱਤੋਂ ਵੱਢਣ ਦੀ ਲੋੜ ਨਹੀਂ, ਆਪਣੇ*
*ਆਪ ਉਹ ਸੁੱਕ ਜਾਂਦੈ।*

*A person without belief*
*is like a tree whose roots have*
*been sheared off, and is on the*
*verge of dying.*

*ਜੁਆਨੀ ਲੰਘੀ ਤੋਂ ਪਤਾ ਲਗਦਾ ਹੈ,*
*ਦਿਨ ਲੰਘ ਗਏ ਮੈਂ ਕੁਝ ਨਹੀਂ ਕੀਤਾ।*

*After your adolescence-*
*you realize that nothing has been*
*achieved*

ਜਿਹੜਾ ਸਤਿ ਸੰਗੀ ਹੋਵੇ ਉਹ ਗਲਤ
ਸ਼ਬਦ ਨਹੀਂ ਬੋਲਦਾ। ਕਿਸੇ ਦੀ ਨਿੰਦਿਆ,
ਬਦਖੋਹੀ ਨਹੀਂ ਕਰਦਾ।

*A 'Satsangi' never utters
inappropriate remarks.
He never defames or slanders
anyone.*

*ਸਾਡਾ ਇਕੋ ਹੀ ਨਿਸ਼ਾਨਾ ਏ, ਇਸ ਸੰਸਾਰ ਵਿਚ ਆਉਣ ਦਾ ਕਿ ਸਾਡਾ ਜਨਮ-ਮਰਨ ਕੱਟਿਆ ਜਾਵੇ ਤੇ ਇਹ ਪੀੜ ਹਟ ਜਾਵੇ।*

*Our only aim in life should be to liberate ourselves from the cycle of birth and death.*

*ਧਰਮ ਇਕ ਐਸੀ ਚੀਜ਼ ਹੈ ਜਿਹੜੀ*
*ਸਾਡੇ ਇਥੇ ਤੇ ਅਗਲੇ ਦੋਹਾਂ ਜਹਾਨਾਂ ਵਿਚ*
*ਫਾਇਦੇਮੰਦ ਹੈ।*

*Belief in religion is so vital*
*that it is salutary*
*in this world and*
*the divine worlds.*



ਮੰਡੀ ਸਕੇਤ ਜਾਂਦਿਆਂ ਰਸਤੇ ਵਿਚ ਸੰਗਤ ਨਾਲ। ਸੰਤ ਏਕਮ ਸਿੰਘ ਸੌਂਦ ਅਤੇ ਮਹਾਰਾਜ ਬੀਰ ਸਿੰਘ ਜੀ ਪਹਿਚਾਨੇ ਜਾ ਸਕਦੇ ਹਨ

On the way to Mandi Suket with the Sangat, Sant Ekam Singh Sond and Maharaj Bir Singh are recognizable

*ਹੰਕਾਰ ਨਹੀਂ ਚਾਹੀਦਾ, ਗੁਣ ਨਾਲ ਹੰਕਾਰ*
*ਨਾ ਹੋਵੇ ਤਾਂ ਸੋਨਾ ਬਣ ਜਾਂਦਾ ਹੈ। ਜੇ ਹੰਕਾਰ*
*ਹੋਵੇ ਤਾਂ ਸੋਨੇ ਤੋਂ ਪਿੱਤਲ ਬਣ ਜਾਂਦਾ ਹੈ।*

*Relinquish false pride (ego).*
*Your virtue without ego is*
*equivalent to gold, but ego*
*coupled with*
*virtue transforms the gold*
*to copper.*

*ਜੀਵਨ ਦੇ ਦਿਨ ਥੋੜ੍ਹੇ ਨੇ, ਅੱਜ ਮੁੱਕੇ ਕਿ ਕੱਲ੍ਹ ਮੁੱਕੇ।*
*ਜਿਨ੍ਹਾਂ ਅੱਛਾ ਕੰਮ ਕਰ ਲਿਆ ਜਾਵੇ ਥੋੜ੍ਹਾ ਹੈ।*

*Life is very short*
*Whatever good deeds you do -*
*are never sufficient.*

ਅਸਾਂ ਕਿਸੇ ਨੂੰ ਆਖਣਾ ਛੱਡ ਕੇ ਆਪਾ ਸਵਾਰਨਾ
ਹੈ। ਆਪਾ ਸਵਾਰਨ ਨਾਲ ਬਹੁਤ ਕੁਝ ਹੋ
ਜਾਂਦਾ ਹੈ। 'ਆਪ ਸਵਾਰਹਿ' ਦਾ ਮਤਲਬ
ਅੰਦਰੋਂ ਸਵਾਰਨਾ ਹੈ।

*Do not sermonise the*
*populace..*
*Try to expurgate your own*
*conscious.*



ਕੀਰਤਨ ਵਿਚ ਰੁਝੇ ਹੋਏ, ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ
ਕੋਲ ਸ੍ਰੀ ਰਾਜੀਵ ਗਾਂਧੀ ਜੀ ਅਤੇ ਗਿਆਨੀ ਜ਼ੈਲ ਸਿੰਘ ਜੀ।
Performing the Keertan with Sri Satguru Ji is Sri Maharaj Bir Singh Ji.
Sri Rajiv Gandhi and Giani Zail Singh Ji can be seen

*ਜੋ ਗੱਲ ਅਸਲ ਯਾਦ ਰੱਖਣ ਵਾਲੀ ਹੈ,*
*ਉਹ ਹੈ ਮੌਤ,*
*ਇਹ ਹੀ ਭੁੱਲ ਜਾਂਦੀ ਹੈ, ਬਾਕੀ ਸਾਰੀਆਂ*
*ਚੀਜ਼ਾਂ ਯਾਦ ਰਹਿੰਦੀਆਂ ਹਨ।*

*The only worth remembering*
*in Life is Death, and this what is*
*never comprehended-*
*everything else is remembered.*



ਸੰਗੀਤ ਸਮਰਾਟ ਸ੍ਰੀ ਸਤਿਗੁਰੂ ਜੀ ਨਾਲ ਪੰਡਿਤ ਸ਼ਿਵ ਕੁਮਾਰ ਸ਼ਰਮਾ ਅਤੇ ਪੰਡਿਤ ਹਰੀ ਪਰਸਾਦ ਚੌਰਸੀਆ
Music Maestro Sri Satguru Ji with Pandit Shiv Kumar Sharma & Pandit Hari Parsad Chaurasia

ਆਦਮੀ ਇਹ ਹੀ ਸੋਚਦਾ ਰਹਿੰਦਾ ਹੈ ਕਿ
ਮੈਂ ਕਿਵੇਂ ਜੀਉਣਾ ਹੈ। ਪਰ ਫੇਰ ਵੀ ਸਾਰੀ ਉਮਰ
ਜਿਉਣਾ ਨਹੀਂ ਆਉਂਦਾ।
ਜੇ ਆਦਮੀ ਮਰਨਾ ਸਿੱਖ ਲਵੇ ਤਾਂ ਜਿਉਣਾ ਆਪੇ
ਹੀ ਆ ਜਾਂਦਾ ਹੈ।

*Throughout his existence*
*an individual keeps on*
*rationalizing the ways to live,*
*but he rarely achieves his objectives.*
*But that individual who masters the*
*metaphysics*
*of 'Death',*
*will comprehend the meaning of Life.*



ਭਾਰਤੀ ਰਾਜਦੂਤ ਲੰਡਨ ਵਿਚ ਡਾ. ਸਿੰਗਵੀ ਦੇ ਗ੍ਰਹਿ ਵਿਖੇ

At the residence of The Indian High Commissioner London.

*ਮਰਨਾ ਸੱਚ ਹੈ, ਜੀਊਣਾ ਝੂਠ ਹੈ।
ਜਦੋਂ ਸੰਸਾਰ 'ਤੇ ਆ ਗਿਆ, ਜਨਮ ਲੈ ਲਿਆ
ਤਾਂ ਫਿਰ ਅੱਗੇ ਕੀ ਹੈ ?
ਅੱਗੇ ਤਾਂ ਫਿਰ ਮੌਤ ਹੀ ਹੈ ਹੋਰ ਕੁਝ ਨਹੀਂ।
ਸਾਨੂੰ ਆਪਣੇ ਨਿਸ਼ਾਨੇ ਨੂੰ ਯਾਦ ਰਖਣਾ
ਚਾਹੀਦੈ। ਸਾਨੂੰ ਇਹ ਯਾਦ ਹੋਵੇ ਕਿ ਸੰਸਾਰ
ਤੋਂ ਅਸੀਂ ਚਲੇ ਜਾਣਾ ਏ ਤੇ ਸਾਨੂੰ ਸਤਿਗੁਰੂ
ਉਥੇ ਜਗ੍ਹਾ ਦੇਵੇ।*

*The eternal truth is 'Death':
Living - a myth.
Always try to remember that our
objective, when
we die, should be to locate
a place in our
Satguru's abode.*



ਇਕ ਖੁਸ਼ਗਵਾਰ ਮਾਹੌਲ - ਵੁਲਵਰਹੈਂਪਟਨ ਦੇ ਕੁਝ ਵਿਸ਼ੇਸ਼ ਵਿਅਕਤੀਆਂ ਨਾਲ, ਟਾਊਨ ਹਾਲ ਵਿਚ ੨/੧/੭੧

Sharing a Joke with some prominent personalities in the Town Hall Wolverhampton 2/1/71

ਜਿਹੜੇ ਸਤਿਗੁਰੂ ਜੀ ਦੇ ਕਰਮ ਦੇ ਮੁਤਾਬਕ ਚਲਦੇ
ਨੇ, ਫਰੀਦ ਜੀ ਨੇ ਲਿਖਿਆ ਏ :-
'ਆਪ ਸਵਾਰਹਿ ਮੈਂ ਮਿਲਹਿ ਮੈ ਮਿਲਿਆ ਸੁਖੁ ਹੋਇ।
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ।'
ਕਿੱਡੀ ਵੱਡੀ ਗੱਲ ਐ ਭਈ ਜੇ ਤੂੰ ਮੇਰਾ ਹੋਇ ਰਹਹਿ
ਸਭੁ ਜਗੁ ਤੇਰਾ ਹੋਇ। ਸਭ ਜਗ ਦੇ ਵਿਚ ਸਿਰਫ
ਬੰਦੇ ਈ ਨਹੀਂ ਹੁੰਦੇ, ਜਾਨਵਰ ਵੀ ਨੇ, ਸ਼ੇਰ, ਹਾਥੀ ਸਭ
ਉਸਦੇ ਹੁਕਮ ਵਿਚ ਨੇ ਉਹ ਉਸ ਦੇ ਥਲੇ ਆ ਜਾਣੇ ਨੇ
ਜਿਹੜਾ ਉਸ ਦੀ ਆਗਿਆ ਵਿਚ ਰਵ੍ਹੇ।

*Those who resign to the will of God, Farid writes :-*
*'əäp svärih main imlih mai imilɘä sukhu hōiɘ*
*frithä jā tūn mārä hōiɘ rhih sbhu jgu tārä hōiɘ*

*What a great saying ! If YOU become mine, all the Universe will belong to YOU.*

ਸਾਧ ਸੰਗਤ ਵਿਚ ਬੈਠ ਕੇ ਮਨ ਨੂੰ
ਸਤਿਗੁਰੂ ਦੇ ਚਰਨਾਂ ਨਾਲ ਜੋੜ ਕੇ, ਟਿਕਾਅ
ਕੇ ਨਿਤਨੇਮ ਕਰਿਆ ਕਰੋ।

*During the the 'Sadh Sangat' gathering.*
*meditate with*
*concentration focused on*
*your Satguru.*



ਸਵਾਮੀ ਨਰਾਇਣ ਮੰਦਰ ਨੀਜ਼ਡਨ, ਲੰਡਨ ਦੇ ਪੁਜਾਰੀ ਜੀ ਨਾਲ

With a devotee at the Swami Narayan Mandir, Neasen, London

*ਸਾਧ ਸੰਗਤ ਵਿਚ ਆਉਣ ਨਾਲ ਪਤਾ ਨਹੀਂ ਕਿਹੜੇ ਵੇਲੇ ਭਾਗ ਜਾਗ ਪੈਣ, ਸਾਧੂਆਂ ਦੇ ਬਚਨ ਸੁਣਦਿਆਂ ਪਤਾ ਨਹੀਂ ਮਨ ਕਦੋਂ ਸਿੱਧਾ ਹੋ ਜਾਣਾ ਹੈ।*

*Participating in the congregation (Sadh Sangat)- you never know when with the grace and blessings of pious satsangis, your innerself will be transformed.*

ਸਾਰੇ ਜੋਹੜੀਆਂ ਗੱਲਾਂ ਸਾਡੀਆਂ ਆਪਸ ਵਿਚ ਮਿਲ ਕੇ
ਕਰਨ ਵਾਲੀਆਂ ਨੇ, ਉਹ ਕਰਿਆ ਕਰੋ।
ਵਿਛੜਨ ਵਾਲੀ ਗੱਲ ਨਾ ਕੀਤੀ ਜਾਵੇ।
ਇਕੱਠੇ ਰਹਿਣ ਦੀ ਗੱਲ ਕਰਿਆ ਕਰੋ ਸਾਰੇ।

*Always parley the topics*
*that create unity..*
*Never maintain negative attitude*
*that induce dissonance.*



੧੪ਵੀਂ ਵਿਸ਼ਵ ਸ਼ਾਕਾਹਾਰੀ ਕਾਂਗਰਿਸ ਨਵੀਂ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਸਵਾਮੀ ਸਚਿਦਾਨੰਦ ਜੀ ਅਤੇ ਸ਼ਾਂਤੀ ਦੂਤ ਕਸੋਲਕੀਟੀਵੋਂਗ ਨਾਲ

Peace Envoy Kosolkitiwong & Swami Satchidananda & Sri Satguru Jagjit Singh Ji
on the opening of the 14th World Vegetarian Congress in New Delhi

*ਸਾਡਾ ਧਰਮ ਹੈ ਗਊ ਤੇ*
*ਗਰੀਬ ਦੀ ਰੱਖਿਆ... ਜਿੱਥੇ ਗਊ*
*ਤੇ ਗਰੀਬ ਦੀ ਰੱਖਿਆ ਹੁੰਦੀ ਹੈ, ਉੱਥੇ*
*ਫਿਰ ਕਿਹੜੀ ਗੱਲ ਰਹਿ ਜਾਂਦੀ ਹੈ ?*

*It is our divine obligation*
*to*
*uphold the cow and the poor..*
*what could be more benevolent*
*than this ?*




ਗਊ ਪਾਲਕ
"Saviour of the Cow"

*ਧਰਮ ਵਿਚ ਆਪਣੇ ਆਪ ਨੂੰ ਮੂਰਖ ਸਮਝਿਆ ਜਾਂਦਾ ਹੈ ਅਤੇ ਸਿਆਸਤ ਵਿਚ ਦੂਜੇ ਨੂੰ।*

*You conceive yourself simpleton in religion - in politics you consider others as dimwits.*

*ਸਿਆਸਤ ਸਹੀ ਰੂਪ ਵਿਚ ਤਾਂ ਹੀ*
*ਜੀਵ ਕਲਿਆਣ ਕਰਦੀ ਹੈ ਜੇ ਧਰਮ ਉੱਤੇ*
*ਹੋਵੇ ਅਤੇ ਸਿਆਸਤ ਹੇਠ।*

*The only way politics can enrich humanity is when it is secondary to religion.*

*ਕਿਸੇ ਦਾ ਮਾੜਾ ਨਾ ਚਿਤਵੋ, ਸਰਬੱਤ ਦਾ ਭਲਾ ਮੰਗੋ। ਜੇ ਨਾਨਕ ਦੇ ਹਾਂ ਤਾਂ ਬੁਰੇ ਦਾ ਭਲਾ ਕਰੀਏ।*

*Do not think evil unto others.*
*If you are akin to Guru Nanak then*
*eternally*
*desire well wishes for all.*



ਗਦਰੀ ਬਾਬਾ ਸੋਹਣ ਸਿੰਘ ਭਕਨਾ ਨੂੰ ਆਸ਼ੀਰਵਾਦ ਦਿੰਦੇ ਹੋਏ
Blessing Gadri Baba Sohan Singh Bhakna

*ਸਿੱਖੀ ਵਿਚੋਂ ਵਿਸ਼ਵਾਸ ਕੱਢ ਦਿਓ,*
*ਬਾਕੀ ਕੁਝ ਨਹੀਂ ਰਹਿ ਜਾਂਦਾ, ਯਕੀਨ ਹੀ*
*ਪਾਰ ਲੰਘਾਉਂਦਾ ਹੈ।*

*Absolute faith in*
*religion (Sikhi)*
*is the only way to deliverance.*



ਵੈਜੀਟੇਰੀਅਨ ਕਾਨਫਰੰਸ ਵਿਚ ਡੈਲੀਗੇਟਾਂ ਨੂੰ ਪ੍ਰਸ਼ਾਦਾ ਵਰਤੌਂਦੇ ਹੋਏ
Distributing food to the delegates at the Vegetarian Conference

*ਹੇਠਾਂ ਨੂੰ ਵੇਖ ਕੇ ਤੁਰੋ, ਠੇਡਾ ਨਹੀਂ*
*ਲਗਦਾ, ਜਦੋਂ ਅਸੀਂ ਉਤਾਂਹ ਵੇਖਕੇ ਤੁਰਦੇ ਹਾਂ,*
*ਠੇਡਾ ਉਦੋਂ ਲਗਦਾ ਹੈ।*

*Constantly be humble*
*and you*
*will not ever be depraved.*



ਬਾਲਗਾਂ ਨੂੰ ਪ੍ਰਸ਼ਾਦ ਵਰਤੌਂਦੇ ਹੋਏ

Distributing Parshad to the young

*ਮਨੁੱਖ ਨੂੰ ਆਤਮਕ ਸ਼ਾਂਤੀ*
*ਦੇਹਧਾਰੀ ਗੁਰੂ ਤੋਂ ਬਿਨਾਂ ਪ੍ਰਾਪਤ ਨਹੀਂ*
*ਹੋ ਸਕਦੀ।*

*Spiritual serenity*
*cannot be attained*
*without the guidance*
*of a living master.*

ਬਹੁਤ ਦੁੱਖ ਅਤੇ ਬਹੁਤ ਸੁੱਖ ਵੇਲੇ
ਧਰਮ ਭੁੱਲ ਜਾਂਦਾ ਹੈ।

*Extreme anguish and extreme luxury can make you forget righteousness.*

*ਜਿਸ ਸਤਿਗੁਰੂ ਅੱਗੇ ਮੱਥਾ ਟੇਕੀਏ,*
*ਉਸ ਦੀ ਕਦੇ ਵੀ ਨਿੰਦਾ ਨਾ ਕਰੀਏ।*

*Never slander the Satguru at whose feet you have offered salutation.*



ਨਾਮਧਾਰੀ ਹਾਕੀ ਖਿਲਾੜੀਆਂ ਨੂੰ ਪ੍ਰੋਤਸਾਹਨ
Encouraging the Namdhari Hockey Squad

*ਤੁਸੀਂ ਆਪਣੇ ਆਪਣੇ ਘਰਾਂ ਵਿਚ ਬੈਠ ਕੇ,*
*ਸਤਿਗੁਰੂ ਦੀ ਕਥਾ, ਸਿੱਖਾਂ ਦੀ ਕਥਾ ਜ਼ਰੂਰ ਕਰਿਆ*
*ਕਰੋ ਤਾਂ ਕਿ ਸਾਡੇ ਬੱਚਿਆਂ ਤੇ ਵਧੀਆ ਅਸਰ ਹੋਵੇ।*

*Constantly recite the stories of*
*Satgurus*
*and Sikhs in your*
*homes to enrich*
*the knowledge of your children.*

*ਆਪਣੇ ਆਪਣੇ ਘਰਾਂ ਵਿਚ ਬੈਠ ਕੇ, ਬਚਿਆਂ ਨੂੰ ਨਾਲ ਬਿਠਾ ਕੇ ਸਿਮਰਨ ਕਰੋ, ਤਾਂ ਕਿ ਉਨ੍ਹਾਂ ਨੂੰ ਜਾਂਚ ਆਵੇ ਅਤੇ ਸਿਮਰਨ ਨਾਲ ਪਿਆਰ ਪਵੇ।*

*Meditate and pray in your homes along with your children so that their affection for meditation (Naam) increases day by day.*



ਸਵਾ ਲੱਖ ਚੰਡੀ ਦੀ ਵਾਰ ਅਤੇ ਹਵਨ ਵਿਚ - ਨਵੰਬਰ 1999

Participating in the "Chandi-Di-Vaar" and "Havan" - November 1999

*ਮਾਨ ਪ੍ਰਤਿਸ਼ਠਾ ਨਾਲ ਨਾਮ ਨਾ ਜਪੇ*
*ਸਗੋਂ ਗੁਰੂ ਕਾ ਸ਼ਬਦ ਕਮਾਏ ਤਾਂ ਹੀ ਸਰਬ*
*ਸੁਖ ਪ੍ਰਾਪਤ ਹੁੰਦਾ ਹੈ।*

*Do not pray for glory. Selfless meditation will result in contentment and prosperity.*

*ਆਖਣਾ ਤੇ ਸੁਣਨਾ ਸੌਖਾ ਹੈ ਪਰ ਕਮਾਈ
ਉਸਦੀ ਕਰਨੀ ਅਤਿ ਕਠਿਨ ਹੈ।*

*It is easier to hear and sermonize,
but very arduous to
put the same into practice.*



ਅਰਦਾਸ

Ardas - 'the ultimate'

My sincere
thanks to the following
for providing rare photographs and
various assistance
for the composition of this book :-
Sant Harvinder Singh Ji Hanspal
Sant Tara Singh Ji Anjaan
Sant Jaswinder Singh Ji Chakarvarti
Sant Harpal Singh Ji Sewak
Sant Vasdev Singh Ji Bhamrah,
Sant Joginder Singh Ji Gahir,
Sant Swaran Singh Ji Sian,
Sant Sukhvinder Singh Ji Ubhi,
Sant Kirpal Singh Chana,
Gurbinder Singh Kanwal
And
the innumerable photographers
whose efforts have been the core
of this production.

Harjinder Singh Kanwal

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ
ਦਰਸ਼ਨ ਹੋਣੇ ਨੇ । ਅਰਦਾਸ ਕਰੋ
ਸਤਿਗੁਰੂ ਜੀ ਸਾਡੇ ਅੰਦਰ ਵਸਣ । ਜਦ ਸਤਿਗੁਰਾਂ ਦੇ
ਦਰਸ਼ਨ ਹੋਣ ਤਾਂ ਉਹ ਸਾਡੇ ਸਿਰਾਂ ਤੇ ਹੱਥ ਰੱਖਣ ਤੇ
ਆਖਣ ਸ਼ਾਬਾਸ਼ ਬੱਚਿਓ ।
ਉਸ ਦਿਨ ਦੀ ਖੁਸ਼ੀ, ਉਸ ਦਿਨ ਦੇ ਹਾਲਾਤ ਜਿਨ੍ਹਾਂ ਜਿਨ੍ਹਾਂ
ਨੂੰ ਦਰਸ਼ਨਾ ਹੋਣੇ ਨੇ, ਉਹੀ ਜਾਨਣਗੇ ।

*-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ*

***Sri Satguru Ram Singh Ji's holy presence will soon be apparent. Pray that Satguru Ji resides inside our hearts. The day He makes His appearance and blesses us lovingly - the happiness and contentment it brings to the individual would be beyond elucidation.***

*-Sri Satguru Jagjit Singh Ji*